# ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਵਿਚ ਕਰਮ-ਯੋਗ

*ਡਾ: ਗੰਡਾ ਸਿੰਘ*

ਗੁਰੂ ਗੋਬਿੰਦ ਸਿੰਘ ਜੀ ਸੰਸਾਰ ਦੇ ਕੁਝ ਵਿਰਲੇ ਉਨ੍ਹਾਂ-ਮਹਾਂ ਪੁਰਖਾਂ ਵਿਚੋਂ ਹਨ, ਜਿਨ੍ਹਾਂ ਨੂੰ ਪੂਰਨ ਕਰਮ-ਯੋਗੀ ਕਿਹਾ ਜਾ ਸਕਦਾ ਹੈ, ਜੋ ਸੰਸਾਰ ਵਿਚ ਆਮ ਮਨੁੱਖਾਂ ਵਾਂਙੂ ਵਿਚਰਦੇ ਹੋਏ ਭੀ ਸੰਸਾਰ ਦੇ ਬੰਧਨਾਂ ਵਿਚ ਜਕੜੇ ਨਹੀਂ ਜਾਂਦੇ, ਜੋ ਆਪਣੇ ਆਪ ਨੂੰ ਪਰਮ-ਆਤਮਾ ਦੀ ਇਕ ਅੰਸ਼ ਸਮਝਦੇ ਹਨ, ਉਸ ਦਾ ਦਾਸ ਦੱਸਦੇ ਹਨ, ਉਸ ਦੇ ਹੁਕਮ ਦੀ ਪਾਲਣਾ ਕਰਦੇ ਹੋਏ ਆਪਾ ਨਹੀਂ ਜਣਾਉਂਦੇ ਅਤੇ ਇਸ ਜੀਵਨ ਨੂੰ ਉਸ ਦੀ ਦਾਤ ਜਾਣ ਕੇ ਉਸੇ ਦੀ ਸੇਵਾ ਵਿਚ ਉਸ ਦੇ ਬੰਦਿਆਂ ਦੀ ਸੇਵਾ ਵਿਚ, ਲਾਈ ਰਖਦੇ ਹਨ। ਉਹ ਹਰ ਕੰਮ, ਕੰਮ ਦੀ ਖਾਤਰ, ਰੱਬ ਵਲੋਂ ਮਿਲੀ ਸੇਵਾ ਦੀ ਖਾਤਰ ਕਰੀ ਜਾਂਦੇ ਹਨ। ਉਨ੍ਹਾਂ ਦੀ ਕੋਈ ਨਿੱਜੀ ਕਾਮਨਾ ਇਸ ਵਿਚ ਕੰਮ ਨਹੀਂ ਕਰ ਰਹੀ ਹੁੰਦੀ। ਉਹ ਹਰ ਪਰਕਾਰ ਦੇ ਕੰਮ ਵਿਚ ਨਿਰਲੇਪ ਰਹਿੰਦੇ ਹਨ। ਉਹ ਗ੍ਰਿਹਸਤ ਵਿਚ **ਨਿਰਮੋਹ** ਅਤੇ ਮੈਦਾਨਿ ਜੰਗ ਵਿਚ **ਨਿਰਵੈਰ** ਰਹਿੰਦੇ ਹਨ। ਉਹ ਸੰਸਾਰ ਦਿਆਂ ਦੁੱਖਾਂ ਨੂੰ ਦੁੱਖ ਨਹੀਂ ਸਮਝਦੇ ਅਤੇ ਇਨ੍ਹਾਂ ਤੋਂ ਘਬਰਾ ਕੇ ਸੰਸਾਰੀ ਫਰਜ਼ਾਂ ਨੂੰ ਛੱਡ ਕੇ ਜੰਗਲਾਂ ਨੂੰ ਨਹੀਂ ਭੱਜ ਜਾਂਦੇ। ਉਹ ਰਣ-ਭੂਮੀ ਵਿਚ ਸੂਰਮਿਆਂ ਵਾਂਗ ਨਿੱਤਰਦੇ ਹਨ, ਵੈਰੀ ਨਾਲ ਲੋਹਾ ਲੈਂਦੇ ਹਨ, ਪਰ ਆਪਣੀ ਤਾਕਤ ਦੀ ਨਾਜਾਇਜ਼ ਵਰਤੋਂ ਨਹੀਂ ਕਰਦੇ ਅਤੇ ਨਾ ਹੀ ਸਦਾ ਲਈ ਉਸ ਨਾਲ ਵੈਰ ਸਹੇੜੀ ਰਖਦੇ ਹਨ। ਅਜਿਹੇ ਸਨ ਗੁਰੂ ਗੋਬਿੰਦ ਸਿੰਘ ਜੀ ਜਿਨ੍ਹਾਂ ਦੀ ਬਾਣੀ ਕਰਮ ਯੋਗ ਦੀ ਸਿਖਿਆ ਨਾਲ ਭਰਪੂਰ ਹੈ ਅਤੇ ਜਿਨ੍ਹਾਂ ਦਾ ਜੀਵਨ ਇਕ ਪੂਰਨ ਕਰਮ-ਯੋਗੀ ਦੀ ਜੀਉਂਦੀ - ਜਾਗਦੀ ਤਸਵੀਰ ਹੈ ਜੋ ਹਰ ਸੰਸਾਰੀ ਲਈ ਆਦਰਸ਼ ਦਾ ਕੰਮ ਦੇ ਸਕਦੀ ਹੈ।

ਇਸ ਸੰਸਾਰ ਵਿਚ ਆਪਣੇ ਜੀਵਨ ਦਾ ਮਨੋਰਥ ਦੱਸਦੇ ਹੋਏ ਆਪ ਕਹਿੰਦੇ ਹਨ :-

ਹਮ ਇਹ ਕਾਜ ਜਗਤ ਮੋ ਆਏ।। ਧਰਮ ਹੇਤ ਗੁਰਦੇਵ ਪਠਾਏ।।
ਜਹਾਂ ਤਹਾਂ ਤੁਮ ਧਰਮ ਬਿਥਾਰੋ।। ਦੁਸਟ ਦੋਖੀਅਨਿ ਪਕਰਿ ਪਛਾਰੋ।।੪੨।।
ਯਾਹੀ ਕਾਜ ਧਰਾ ਹਮ ਜਨਮੰ।। ਸਮਝ ਲੇਹੁ ਸਾਧੂ ਸਭ ਮਨ ਮੰ।।
ਧਰਮ ਚਲਾਵਨ ਸੰਤ ਉਬਾਰਨ।। ਦੁਸਟ ਸਭਨ ਕੋ ਮੂਲ ਉਪਾਰਨ।।੪੩।।

*(ਬਚਿਤ੍ਰ ਨਾਟਕ)*

ਅਤੇ ਇਸ ਮਨੋਰਥ ਦੇ ਸਿਰੇ ਚੜ੍ਹਨ ਲਈ ਆਪ ਅਰਦਾਸ ਕਰਦੇ ਹਨ :

**ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ॥**
**ਨ ਡਰੋਂ ਅਰਿ ਸੋਂ ਜਬ ਜਾਇ ਲਰੋ ਨਿਸਚੈ ਕਰ ਅਪਨੀ ਜੀਤ ਕਰੋਂ॥**
**ਅਰੁ ਸਿਖਹੋ ਅਪਨੇ ਹੀ ਮਨ ਕੋ ਇਹ ਲਾਲਚ ਹਉ ਗੁਨ ਤਉ ਉਚਰੋਂ॥**
**ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਣ ਮੈਂ ਤਬ ਜੂਝ ਮਰੋਂ॥**

ਰਣ-ਭੂਮੀ ਵਿਚ ਜਾ ਕੇ ਭੀ ਦੁਸ਼ਟ-ਸੰਘਾਰਨ ਅਤੇ ਸੰਤ ਉਬਾਰਨ ਦੀ ਇੱਛਾ ਵਾਲਾ ਮਨੁੱਖ ਸਦਾ ਪਰਮਾਤਮਾ ਨੂੰ ਯਾਦ ਰਖੇ, ਇਕ ਪਾਸੜ ਹੋ ਕੇ ਖੂਨ ਦਾ ਪਿਆਸਾ ਨਾ ਬਣਿਆ ਫਿਰੇ। ਉਸ ਦੇ ਚਿੱਤ ਵਿਚ ਜੇ ਜੁੱਧ ਹੋਵੇ ਤਾਂ ਮੁਖ 'ਤੇ ਹਰੀ ਦਾ ਸਿਮਰਨ ਹੋਵੇ। ਗੁਰੂ ਗੋਬਿੰਦ ਸਿੰਘ ਜੀ ਦਾ ਕਥਨ ਹੈ :

ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿੱਤ ਮੈ ਜੁਧ ਬੀਚਾਰੈ॥
*(ਕ੍ਰਿਸ਼ਨਾਵਤਾਰ)*

ਰੱਛਿਆ ਹਰ ਵੇਲੇ ਅਕਾਲ ਦੀ ਸਮਝੇ ਅਤੇ ਮੰਗੇ, ਜਿਵੇਂ ਅਕਾਲ ਉਸਤਤਿ ਦੀ ਬਾਣੀ ਨੂੰ ਆਰੰਭ ਕਰਦੇ ਆਪ ਕਹਿੰਦੇ ਹਨ :

ਅਕਾਲ ਪੁਰਖ ਕੀ ਰਛਾ ਹਮਨੈ॥
ਸਰਬ ਲੋਹ ਦੀ ਰਛਿਆ ਹਮਨੈ॥
ਸਰਬ ਕਾਲ ਜੀ ਦੀ ਰਛਿਆ ਹਮਨੈ॥
ਸਰਬ ਲੋਹ ਜੀ ਦੀ ਸਦਾ ਰਛਿਆ ਹਮਨੈ॥ *(ਅਕਾਲ ਉਸਤਤਿ)*

ਅਤੇ 'ਬੇਨਤੀ ਚੌਪਈ' ਦੇ ਅੰਤ ਵਿਚ ਕਹਿੰਦੇ ਹਨ :

ਖੜਗ ਕੇਤ ਮੈ ਸਰਣਿ ਤਿਹਾਰੀ।
ਆਪ ਹਾਥ ਦੈ ਲੇਹੁ ਉਬਾਰੀ॥
ਸਰਬ ਠੌਰ ਮੋ ਹੋਹੁ ਸਹਾਈ॥
ਦੁਸਟ ਦੋਖ ਤੇ ਲੇਹੁ ਬਚਾਈ॥੨੫॥ *(ਬੇਨਤੀ ਚੌਪਈ)*

ਅਤੇ,

ਪਾਂਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀ ਆਨਜੋ॥
ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨ ਮਾਨਜੋ॥
ਸਿਮ੍ਰਿਤਿ ਸਾਸਤ੍ਰ ਬੇਦ ਸਭੈ ਬਹੁ ਭੇਦ ਕਹੈ ਹਮ ਏਕ ਨਾ ਜਾਨਜੋ॥
ਸ੍ਰੀ ਅਸਿਪਾਨ ਕ੍ਰਿਪਾ ਤੁਮਰੀ ਕਰਿ ਮੈ ਨ ਕਹਜੋ ਸਭ ਤੋਹਿ ਬਖਾਨਜੋ॥
*(ਸ੍ਵੈਯਾ ਪਾ : ੧੦)*

ਬਚਿਤ੍ਰ ਨਾਟਕ ਵਿਚ ਆਪ ਹੀ ਇਕ ਥਾਂ ਫੁਰਮਾਉਂਦੇ ਹਨ :

**ਯਾ ਕਲ ਮੈਂ ਸਬ ਕਾਲ ਕਿਰਪਾਣ ਕੇ ਭਾਰੀ ਭੁਜਾਨ ਕੋ ਭਾਰੀ ਭਰੋਸੇ।**

ਪਰ ਆਪ ਕਿਰਪਾਨ ਦੀ ਵਰਤੋਂ ਉੱਤੇ ਇਕ ਬੜੀ ਕਰੜੀ ਪਾਬੰਧੀ ਲਾਉਂਦੇ ਹਨ ਕਿ ਇਸ ਦੀ ਵਰਤੋਂ ਉਸੇ ਵਲੇ ਜਾਇਜ਼ ਹੈ, ਜਦੋਂ ਹੋਰ ਕੋਈ ਵੀ ਹੀਲਾ ਬਾਕੀ ਨਾ ਰਹਿ ਜਾਏ ਅਰਥਾਤ ਤਲਵਾਰ ਫੜਨ ਤੋਂ ਪਹਿਲਾਂ ਬਾਕੀ ਸਾਰੇ ਸਾਧਨ ਵਰਤ ਕੇ ਵੇਖਣੇ ਚਾਹੀਦੇ ਹਨ। ਤਲਵਾਰ ਅੰਤਲਾ ਸਾਧਨ ਹੈ, ਜਿਵੇਂ ਆਪ ਜ਼ਫਰਨਾਮੇ ਵਿਚ ਲਿਖਦੇ ਹਨ ਕਿ : ਜਦੋਂ ਸਾਰੇ ਹੀ ਹੀਲੇ ਕਾਰਗਰ ਨਾ ਹੋਣ ਤਾਂ ਸ਼ਮਸ਼ੀਰ ਪਕੜਨੀ ਉਚਿਤ ਹੈ।

ਪਰ ਤਲਵਾਰ ਦੇ ਜ਼ੋਰ ਨਾਲ ਜਦ ਜਿੱਤ ਪ੍ਰਾਪਤ ਹੋ ਜਾਵੇ ਯਾਂ ਹੋਰ ਸਾਧਨਾਂ ਨਾਲ ਸਫਲਤਾ ਮਿਲ ਜਾਏ ਤਾਂ ਮਨੁੱਖ ਨੂੰ ਹੰਕਾਰੀ ਨਹੀਂ ਹੋ ਜਾਣਾ ਚਾਹੀਦਾ, ਕਿਉਂਕਿ ਸਫਲਤਾ ਪਰਮਾਤਮਾ ਦੀ ਦਾਤ ਹੈ। ਮਨੁੱਖ ਦਾ ਕਰਮ ਇਸ ਸੰਸਾਰ ਵਿਚ ਇਸ ਦੀ ਸਾਰੀ ਮਸ਼ੀਨਰੀ ਦੇ ਇਕ ਨਿੱਕੇ ਪੁਰਜ਼ੇ ਤੋਂ ਵੱਧ ਨਹੀਂ। ਗੁਰੂ ਗੋਬਿੰਦ ਸਿੰਘ ਇਤਨੇ ਨਿਰ-ਹੰਕਾਰ ਅਤੇ ਹਲੀਮ-ਚਿਤ ਸਨ ਕਿ ਜੋ ਇਕ ਪੂਰਣ-ਬ੍ਰਹਮ ਗਿਆਨੀ ਅਤੇ ਕਰਮ-ਯੋਗੀ ਹੀ ਹੋ ਸਕਦਾ ਹੈ। ਦੇਸ਼ ਦੀ ਪੁਰਾਤਨ ਧਾਰਮਕ ਪਰੰਪਰਾ ਅਨੁਸਾਰ ਲੋਕ ਕਿਧਰੇ ਆਪ ਨੂੰ ਪਰਮੇਸ਼ਰ ਹੀ ਨਾ ਕਹਿਣ ਲੱਗ ਪੈਣ, ਜਦ ਇਹ ਖਿਆਲ ਆਪ ਨੂੰ ਆਇਆ ਤਾਂ ਆਪ ਨੇ ਇਸ ਦੀ ਬੜੇ ਜ਼ੋਰਦਾਰ ਸ਼ਬਦਾਂ ਵਿਚ ਨਿਖੇਧੀ ਕੀਤੀ ਅਤੇ ਕਿਹਾ ਕਿ ਮੈਂ ਤਾਂ ਕੇਵਲ ਅਕਾਲ ਪੁਰਖ ਦੇ ਹੁਕਮ ਨਾਲ ਇਥੇ ਸੰਸਾਰ ਵਿਚ ਜਗਤ ਦਾ ਤਮਾਸ਼ਾ ਦੇਖਣ ਆਇਆ ਹਾਂ ਅਤੇ ਜੋ ਮੈਨੂੰ ਪਰਮੇਸ਼ਰ ਕਹਿਣ ਦੀ ਭੁੱਲ ਕਰਨਗੇ, ਉਹ ਨਰਕ-ਕੁੰਡ ਦੇ ਭਾਗੀ ਹੋਣਗੇ। ਬਚਿੱਤ੍ਰ ਨਾਟਕ' ਵਿਚ ਇਸ ਸਬੰਧੀ ਆਪ ਦੇ ਸ਼ਬਦ ਇਸ ਤਰ੍ਹਾਂ ਹਨ :

ਜੋ ਹਮ ਕੋ ਪਰਮੇਸਰ ਉਚਰਿਹੈਂ।। ਤੇ ਸਭ ਨਰਕ ਕੁੰਡ ਮਹਿ ਪਰਿਹੈਂ।।
ਮੋ ਕੌ ਦਾਸ ਤਵਨ ਕਾ ਜਾਨੋ।। ਯਾ ਮੈ ਭੇਦ ਨ ਰੰਚ ਪਛਾਨੋ।। ੩੨।।
ਮੈ ਹੋ ਪਰਮ ਪੁਰਖ ਕੋ ਦਾਸਾ।। ਦੇਖਨ ਆਯੋ ਜਗਤ ਤਮਾਸਾ।।

(ਬਚਿਤ੍ਰ ਨਾਟਕ)

ਕਈ ਵਾਰੀ ਕੁਝ ਤੰਗ ਦਿਲ ਲੋਕ, ਦੇਸ਼, ਭੇਖ, ਧਰਮ ਅਤੇ ਵਿਚਾਰਾਂ ਵਿਚ ਭਿੰਨ-ਭੇਦ ਹੋਣ ਕਰਕੇ ਉਨ੍ਹਾਂ ਲੋਕਾਂ ਨਾਲ, ਜੋ ਉਨ੍ਹਾਂ ਦੇ ਗੁਰਭਾਈ ਨਹੀਂ ਜਾਂ ਉਨ੍ਹਾਂ ਦੇ ਦੇਸ਼-ਵਾਸੀ ਨਹੀਂ, ਜਾਂ ਉਨਾਂ ਦੇ ਵਿਚਾਰ ਦੇ ਅਨੁਸਾਰੀ ਨਹੀਂ, ਘਿਰਨਾ ਕਰਨ ਲੱਗ ਪੈਂਦੇ ਹਨ। ਇਹ ਗੱਲ ਇਕ ਕਰਮ-ਯੋਗੀ ਦੇ ਧਰਮ ਦੇ ਵਿਰੁੱਧ ਹੈ। ਉਸ ਲਈ ਤਾਂ ਸਰਬ-ਸ੍ਰਿਸ਼ਟੀ ਇਕ ਪਿਤਾ ਪਰਮਾਤਮਾ ਦੀ ਸਿਰਜਨਾ ਹੋਣ ਕਰਕੇ ਇਕ ਵੱਡਾ ਭਾਈਚਾਰਾ ਹੈ। ਉਨ੍ਹਾਂ ਵਿਚ ਬਾਹਰਲੇ ਦਿੱਸ ਰਹੇ ਭਿੰਨ-ਭੇਦ ਵੱਖ-ਵੱਖ ਦੇਸ਼ਾਂ ਦੇ ਪੌਣ ਪਾਣੀਆਂ ਦੇ ਪਰਭਾਵਾਂ ਕਰਕੇ ਹਨ। ਇਸੇ ਤਰ੍ਹਾਂ ਹੀ ਧਰਮਾਂ ਅਤੇ ਭੇਖਾਂ ਦੇ ਫਰਕਭੀ।

ਇਸ ਲਈ ਹਰ ਮਨੁੱਖ ਭਾਵੇਂ ਉਹ ਕਿਸੇ ਭੀ ਦੇਸ਼ ਅਤੇ ਕੌਮ ਦਾ ਹੈ ਅਤੇ

ਕਿਸੇ ਭੀ ਧਰਮ ਜਾਂ ਵਿਚਾਰ ਨੂੰ ਮੰਨਣ ਵਾਲਾ ਹੈ, ਉਸ ਪਰਮਾਤਮਾ ਦੀ ਰਚਨਾ ਹੈ, ਜਿਸ ਨੇ ਸਾਨੂੰ ਸਾਜਿਆ ਹੈ। ਇਸ ਲਈ ਉਹ ਸਾਡੇ ਭਾਈਚਾਰੇ ਅਤੇ ਸਾਡੇ ਵਲੋਂ ਪਿਆਰ ਅਦੇ ਸੇਵਾ ਦਾ ਹੱਕਦਾਰ ਹੈ। ਮਨੁੱਖ-ਮਾਤਰ ਵਿਚੋਂ ਵਿਤਕਰਾ ਕਰਨਾ ਪਰਮਾਤਮਾ ਨੂੰ ਸਿਰਜਨਹਾਰ ਪਿਤਾ ਮੰਨਣ ਤੋਂ ਮੁੱਨਕਰ ਹੋਣਾ ਹੈ। ਆਪਣੇ ਪਰਾਏ ਦੀ ਗਿਣਤੀ ਛੋਟੇ ਦਿੱਲ ਵਾਲੇ ਲੋਕਾਂ ਦੀ ਗੱਲ ਹੈ। ਉਦਾਰ-ਚਿੱਤ ਕਰਮ-ਯੋਗੀਆਂ ਲਈ ਤਾਂ ਸਾਰਾ ਸੰਸਾਰ ਹੀ ਉਨ੍ਹਾਂ ਦਾ ਆਪਣਾ ਟੱਬਰ ਹੈ ਅਤੇ ਹਿੰਦੁਸਤਾਨ ਦੇ ਰਹਿਣ ਵਾਲੇ ਲੋਕਾਂ ਲਈ ਅਜਿਹੇ ਵਿਤਕਰੇ ਤਾਂ ਬਿਲਕੁਲ ਹੀ ਵਿਅਰਥ ਹਨ। ਇਹ ਦੇਸ਼ ਤਾਂ ਆਪਣੇ ਆਪ ਵਿਚ ਇਕ ਛੋਟਾ ਜਿਹਾ ਸੰਸਾਰ ਹੈ, ਜਿਥੇ ਅਨੇਕਾਂ ਰੂਪਾਂ-ਰੇਖਾਂ, ਰੰਗ-ਢੰਗ ਬੋਲਚਾਲ ਅਤੇ ਧਾਰਮਕ ਵਿਚਾਰਾਂ ਦੇ ਲੋਕ ਵੱਸਦੇ ਹਨ ਜਿਨ੍ਹਾਂ ਵਿਚ ਵੱਖ-ਵੱਖ ਪੌਣ-ਪਾਣੀਆਂ ਕਰਕੇ ਕੁਝ ਬਾਹਰੀ ਫ਼ਰਕ ਦਿੱਸਦੇ ਹਨ, ਜਿਵੇਂ ਕਿ ਕਸ਼ਮੀਰੀਆਂ ਅਤੇ ਮਦਰਾਸੀਆਂ ਵਿਚ, ਪੰਜਾਬੀਆਂ ਅਤੇ ਉੜੀਸੀਆਂ ਵਿਚ, ਬੰਗਾਲੀਆਂ ਅਤੇ ਰਾਜਪੂਤਾਂ ਵਿਚ। ਇਸੇ ਤਰ੍ਹਾਂ ਸਮੇਂ ਅਤੇ ਇਤਿਹਾਸਕ ਕਾਰਣਾਂ ਕਰਕੇ ਇਥੇ ਕਈ ਵੱਖਰੇ ਵੱਖਰੇ ਧਰਮ ਭੀ ਹਨ, ਜਿਵੇਂ ਕਿ ਹਿੰਦੂ, ਬੋਧੀ, ਜੈਨੀ, ਮੁਸਲਮਾਨ, ਪਾਰਸੀ, ਸਿੱਖ, ਇਸਾਈ ਆਦਿ। ਇਨ੍ਹਾਂ ਵਿਚ ਅੱਗੇ ਆਪਣੇ ਆਪਣੇ ਹੋਰ ਫਿਰਕੇ ਭੀ ਹਨ, ਪਰ ਹਨ ਸਾਰੇ ਦੇਸ਼ ਦੇ ਵਾਸੀ, ਇਕੋ ਪਰਮਾਤਮਾ ਦੀ ਸੰਤਾਨ, ਇਕੋ ਸੰਸਾਰ ਭਾਈਚਾਰੇ ਦੇ ਮੈਂਬਰ। ਇਸ ਲਈ ਸੰਸਾਰ ਦੇ ਇਕ ਕੁਟੰਬ ਹੋਣ ਦੀ ਅਤੇ ਹਿੰਦੁਸਤਾਨ ਦੇ ਇਕ-ਮੁੱਠ ਇਕ ਟੱਬਰ ਹੋਣ ਦੀ ਜਿੰਨੀ ਸੋਹਣੀ ਮਿਸਾਲ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਵਿਚ ਮੌਜੂਦ ਹੈ ਹੋਰ ਕਿਧਰੇ ਬਹੁਤ ਹੀ ਘੱਟ ਮਿਲੇਗੀ। ਇਹੋ ਹੀ ਸੱਚੇ ਕਰਮ ਯੋਗੀ ਦੀ ਸਿਖਿਆ ਹੈ । ਆਪ ਫੁਰਮਾਉਂਦੇ ਹਨ ਕਿ ਦੇਸ਼ਾਂ, ਦੇਸ਼ਾਂ ਵਿਚ :

ਫਰਾ ਸੀ ਫਿਰੰਗੀ ਫਰਾਸੀਸ ਕੇ ਦੁਰੰਗੀ
ਮਕਰਾਨ ਕੇ ਮ੍ਰਿਦੰਗੀ ਤੇਰੇ ਗੀਤ ਗਾਈਅਤ ਹੈ।।
ਭਖਰੀ ਕੰਧਾਰੀ ਗੋਰ ਗਖਰੀ, ਗਰਦੇਜਾ ਚਾਰੀ
ਪਉਨ ਕੇ ਅਹਾਰੀ ਤੇਰੋ ਨਾਮੁ ਧਿਆਈਅਤ ਹੈ।।
ਪੂਰਬ ਪਲਾਊਂ, ਕਾਮ ਰੂਪ ਔ ਕਮਾਊਂ,
ਸਰਬ ਠਉਰ ਮੈ ਬਿਰਾਜੈ ਜਹਾਂ ਜਹਾਂ ਜਾਈਅਤੁ ਹੈ।।.....੧੪।।੨੬੬।।

*(ਅਕਾਲ ਉਸਤਤਿ)*

ਅਤੇ-

ਬੰਗ ਕੇ ਬੰਗਾਲੀ ਫਿਰਹੰਗ ਕੇ ਫਿਰੰਗਾਵਾਲੀ
ਦਿਲੀ ਕੇ ਦਿਲਵਾਲੀ ਤੇਰੀ ਆਗਿਆ ਮੇ ਚਲਤ ਹੈ।।
ਰੋਹ ਕੇ ਰੁਹੇਲੇ ਮਾਘ ਦੇਸ ਦੇ ਮਘੇਲੇ

ਬੀਰ ਬੰਗ ਸੀ ਬੁੰਦੇਲੇ ਪਾਪ ਪੁੰਜ ਕੋ ਮਲਤ ਹੈ॥
ਗੋਖਾ ਗੁਨ ਗਾਵੈ ਚੀਨ ਮਚੀਨ ਕੇ ਸੀਸ ਨਜਾਵੈ
ਤਿਬਤੀ ਧਿਆਇ ਦੋਖ ਦੇਹ ਕੋ ਦਲਤ ਹੈ॥....॥੩॥੨੫੫॥

ਏਸੇ ਤਰ੍ਹਾਂ ਧਾਰਮਕ ਵਿਚਾਰਾਂ ਵਿਚ :

ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ॥
ਕੋਊ ਬ੍ਰਹਮਚਾਰੀ ਕੋਊ ਜਤੀ ਅਨਮਾਨਬੋ॥
ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ
ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥
ਕਰਤਾ ਕਰੀਮ ਸੋਈ ਰਾਜਕ ਰਹੀਮ ਓਈ
ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ॥
ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ
ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ॥ ੧੫॥ ੮੫॥

ਇਵੇਂ ਹੀ -

ਦੇਹਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ
ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥
ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ
ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ॥
ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ
ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ॥
ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ
ਏਕ ਹੀ ਸਰੂਪ ਸਭੈ ਏਕ ਹੀ ਬਨਾਉ ਹੈ॥ ੧੬॥੮੬॥

*(ਅਕਾਲ ਉਸਤਤਿ)*

ਇਹ ਹੈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਵਿਚ ਕਰਮ-ਯੋਗ ਦੀ ਸਿਖਿਆ, **ਜਿਸ ਨੇ ਨਿਤਾਣੇ ਅਤੇ ਨਿਰਸਾਹਸ ਦੇਸ ਵਿਚ ਇਕ ਨਵੀਂ ਰੂਹ ਫੂਕ ਦਿੱਤੀ ਸੀ, ਜਿਸ ਨੇ ਗਿੱਦੜਾਂ ਨੂੰ ਸ਼ੇਰ, ਗੀਦੀਆਂ ਨੂੰ ਸੂਰਬੀਰ ਜੋਧੇ ਅਤੇ ਗ਼ੁਲਾਮਾਂ ਤੋਂ ਭੀ ਨਿੱਘਰੇ ਹੋਏ ਲੋਕਾਂ ਨੂੰ ਸੁਤੰਤਰ ਰਾਜਪਤੀ ਬਣਾ ਦਿੱਤਾ ਸੀ।** ਧੰਨ ਹੈ ਗੁਰੂ **ਗੋਬਿੰਦ ਸਿੰਘ ਦੀ ਕਰਮ-ਯੋਗੀ ਬਾਣੀ ਅਤੇ ਕਰਮ-ਯੋਗੀ ਜੀਵਨ, ਜਿਸ ਉੱਤੇ ਦੇਸ ਅਤੇ ਸੰਸਾਰ ਜਿਤਨਾ ਭੀ ਮਾਣ ਕਰੇ ਥੋੜ੍ਹਾ ਹੈ।**

❁❁❁